

ੴ ਸਤਿਗੁਰ ਪ੍ਰਸਾਦਿ ॥



# ਖਾਲਸਾ ਮੇਰੋ ਰੂਪ ਹੈ ਖਾਸ

**ਅਪ੍ਰੈਲ 2000**

ਇਹ ਟਰੈਕਟ ਧਰਮ ਪ੍ਰਚਾਰ ਅਤੇ ਨਿਸ਼ਕਾਮ ਸੇਵਾ ਦੀ ਭਾਵਨਾ ਨੂੰ ਸਿੱਖ ਜਗਤ ਵਿੱਚ ਪ੍ਰਪੱਕ ਕਰਾਉਣ ਦੇ ਮਨੋਰਥ ਨਾਲ ਪ੍ਰਕਾਸ਼ਤ ਕਰਕੇ, ਲੜੀਵਾਰ, ਭੇਟਾ ਰਹਿਤ, ਵੰਡਿਆ ਜਾ ਰਿਹਾ ਹੈ

ਪ੍ਰਕਾਸ਼ਕ

**ਸ੍ਰੀ ਗੁਰੂ ਸਿੰਘ ਸਭਾ (ਰਜਿ:)**

ਕਰਤਾਰ ਸਿੰਘ ਸਰਾਭਾ ਨਗਰ ਲੁਧਿਆਣਾ ।

# ਹੁਣ ਆਈ ਖਾਲਸੇ ਦੀ ਸਦੀ

ਖਾਲਸੇ ਦੇ ਸਾਜਨਾ ਦਿਵਸ ਸਮਾਰੋਹਾਂ ਨੇ ਵਿਸ਼ਵ ਭਰ ਵਿੱਚ ਗੁਰਸਿੱਖੀ ਦੀ ਸ਼ਾਨ ਨੂੰ ਉਜਾਗਰ ਕੀਤਾ ਹੈ ਤੇ ਇਸ ਧਰਮ ਦੇ ਲਾਸਾਨੀ ਗੁਣਾ ਪ੍ਰਤੀ ਬਹੁਤ ਵੱਡੀ ਬੇਦਾਰੀ ਤੇ ਚੇਤਨਾ ਪੈਦਾ ਹੋਈ ਹੈ। ਇਸ ਲਿਹਾਜ਼ ਨਾਲ 21 ਵੀਂ ਸਦੀ ਵਿੱਚ ਪ੍ਰਵੇਸ਼ ਕਰਨ ਵਾਲੇ ਸਿੱਖ ਨੂੰ ਇਕ ਸ਼ਲਾਘਾ ਜਨਕ ਪ੍ਰਾਰੰਭ ਜਰੂਰ ਮਿਲ ਰਿਹਾ ਹੈ। ਦੁਨੀਆਂ ਹੁਣ ਸਿੱਖਾਂ ਤੋਂ ਤੇ ਇਨ੍ਹਾਂ ਦੇ ਸ਼ਾਨਦਾਰ ਸੰਤ-ਸਿਪਾਹੀ ਵਿਹਾਰ ਤੋਂ ਜਾਣੂ ਹੋਣ ਲੱਗ ਪਈ ਹੈ। ਜੇਕਰ ਅਸੀਂ ਯੋਜਨਾ ਬੰਧ ਢੰਗ ਨਾਲ ਉਦਮਸ਼ੀਲ ਰਹਿ ਕੇ ਇਸ ਨਵੇਂ ਪੈਦਾ ਹੋਏ ਉਭਾਰ ਨੂੰ ਹੋਰ ਨਿਖਾਰ ਸਕੀਏ ਤਾਂ ਅਵੱਸ਼ ਹੀ ਇਸ ਦੇ ਸਿੱਟੇ ਬਹੁਤ ਹੀ ਲਾਹੇਵੰਦ ਨਿਕਲ ਸਕਦੇ ਹਨ।

ਕੌਮੀ ਲੀਡਰਾਂ ਨੇ ਕੌਮ ਨੂੰ ਹਰ ਵੇਲੇ ਆਪਣੇ ਮੁਫਾਦਾਂ ਨੂੰ ਅੱਗੇ ਰੱਖ ਕੇ ਪਿੱਛੇ ਵਲ ਹੀ ਧਕੇਲਿਆ ਹੈ। ਆਧੁਨਿਕ ਪ੍ਰਚਾਰ ਇਨ੍ਹਾਂ ਦੇ ਵਸ ਕਸ ਦੀ ਗਲ ਵੀ ਨਹੀ ਰਹੀ। ਇਨ੍ਹਾਂ ਨੂੰ 20 ਵੀ ਸਦੀ ਦੇ ਹਨੇਰਿਆਂ ਦੇ ਹਵਾਲੇ ਕਰਕੇ ਉਜਵਲ ਪ੍ਰਕਾਸ਼ ਦੇ ਸੁਹਾਵਣੇ ਖੇਤਰ ਵਿੱਚ ਪ੍ਰਵੇਸ਼ ਕਰਨ ਨਾਲ ਗਲ ਬਣ ਸਕਦੀ ਹੈ ਤੇ ਬਹੁਤ ਜਲਦ ਬਣ ਸਕਦੀ ਹੈ।

ਮਨੁੱਖ ਨੇ 20ਵੀਂ ਸਦੀ ਵਿੱਚ ਆਪਣੇ ਸਰੀਰ ਦੇ ਸੁੱਖਾਂ ਆਰਾਮਾਂ ਲਈ ਬਹੁਤ ਪ੍ਰਾਪਤੀਆਂ ਕੀਤੀਆਂ ਹਨ ਪਰ ਆਤਮਿਕ ਤੌਰ ਤੇ ਉਹ ਬਹੁਤ ਪਛੜ ਗਿਆ ਹੈ। ਮਾਇਕ ਪਸਾਰੇ ਨੇ ਉਸ ਦਾ ਸਾਰਾ ਸੁੱਖ ਚੈਨ ਖੋਹ ਲਿਆ ਹੈ। ਅਜਿਹੇ ਮਨੁੱਖ ਨੂੰ ਆਤਮਿਕ ਸ਼ਾਂਤੀ ਜੁਗੋ-ਜੁਗ ਅਟੱਲ ਸ਼ਬਦ ਗੁਰੂ ਤੇ ਮਾਨਵ ਨਸਲ ਦੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਹੋ ਸਕਦੀ ਹੈ ਜੋ 21ਵੀਂ ਸਦੀ ਦੇ ਮਨੁੱਖ ਨੂੰ ਵੀ ਆਤਮਿਕ ਖੇੜਾਂ ਪ੍ਰਦਾਨ ਕਰ ਸਕਦੇ ਹਨ ਅਤੇ 21ਵੀਂ ਸਦੀ ਦੇ ਮਨੁੱਖ ਨੂੰ ਵੀ ਪੂਰਨ ਸੇਧ ਦੇਣ ਦੀ ਤੌਫੀਕ ਰੱਖਦੇ ਹਨ। ਇਸ ਲਈ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਸੇ ਅਨੁਸਾਰ ਅਮਲੀ ਜੀਵਨ ਜੀ ਕੇ ਮਨੁੱਖੀ ਸਮਾਜ ਦੀ ਸਾਖਿਆਤ ਅਗਵਾਈ ਕਰੀਏ। ਇਸ ਵਿੱਚ ਮਾਨਵਤਾ ਦਾ ਵੀ ਕਲਿਆਣ ਹੈ ਤੇ ਸਾਡੇ ਫਰਜ਼ਾਂ ਦੀ ਵੀ ਪੂਰਤੀ ਹੋ ਸਕਦੀ ਹੈ।

21ਵੀਂ ਸਦੀ ਸਿੱਖਾਂ ਦੀ ਸਦੀ ਹੈ, ਸਿੱਖ ਧਰਮ ਦੀ ਸਦੀ ਹੈ, ਖਾਲਸੇ ਦੇ ਬੋਲਬਾਲੇ ਦੀ ਸਦੀ ਹੈ, ਮਨੁੱਖੀ ਭਾਈ ਚਾਰੇ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੇ ਪ੍ਰੇਮ ਦੇ ਬਾਰੂਦ ਨਾਲ ਨਫਰਤ ਦੇ ਕਿਲੇ, ਤੋੜਨ ਦੀ ਸਦੀ ਹੈ, ਸਾਰੀ ਮਾਨਵ ਜ਼ਾਤ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀਆਂ ਵਿਸ਼ਾਲ ਤੇ ਪਸਰੀਆਂ ਹੋਈ ਬਾਹਵਾਂ ਵਿੱਚ ਲੈਣ ਦੀ ਸਦੀ ਹੈ। ਇਸ ਵਿੱਚ ਕੋਈ ਅਤਕਥਣੀ ਨਹੀਂ। (ਮਾਰਗਿ ਮੋਤੀ ਤੋਂ)

ਕ੍ਰਿਤ : ਅਵਤਾਰ ਸਿੰਘ ਗਿੱਲ

# ਸ੍ਰੀ ਖਾਲਸਾ ਮੇਰੋ ਰੂਪ ਹੈ ਖਾਸ

ਮਨੁੱਖ ਦੇ ਇਤਿਹਾਸ ਵਿਚ ਇਕ ਵਾਰ ਅਜਿਹਾ ਸਮਾਂ ਆਇਆ, ਜਦ ਇਸ ਦਾ ਜੀਵਨ ਇਥੋਂ ਤਕ ਨਿੱਘਰ ਗਿਆ ਕਿ ਰਾਜੇ ਸ਼ੀਂਹ ਵਾਂਗ ਖ਼ੂੰਖਾਰ ਹੋ ਗਏ ਅਤੇ ਪਰਜਾ ਭੀ ਗਿਆਨ-ਹੀਨ ਹੋ ਕੇ ਦੂਜਿਆਂ ਦੇ ਹੱਕ ਉਤੇ ਛਾਪਾ ਮਾਰ 'ਮੁਰਦਾਰ' ਖਾਣ ਵਿਚ ਰੁੱਝ ਗਈ। ਸੱਚ ਦਾ ਕਾਲ ਪੈ ਗਿਆ ਅਤੇ ਧਾਰਮਿਕ ਆਗੂ ਸੱਚ ਧਰਮ ਦੀ ਇਕਾਈ ਨੂੰ ਸਮਝਣ-ਸਮਝਾਉਣ ਦੀ ਥਾਂ ਆਪਣੇ-ਆਪਣੇ ਅਨੁਯਾਈਆਂ ਦੇ ਲਾਉ-ਲਸ਼ਕਰ ਸਮੇਤ ਖਹਿ ਮਰਨ ਲੱਗ ਪਏ। ਹਰ ਪਾਸੇ ਸਹਿਮ, ਤ੍ਰਿਸ਼ਨਾ, ਹਉਮੈ ਤੇ ਲੁੱਟ-ਖਸੁੱਟ ਦੇ ਕਾਰਨ ਸੰਸਾਰ ਵਿੱਚ ਇਕ ਅਜੀਬਾ ਕੁਹਰਾਮ ਮੱਚ ਗਿਆ ਅਤੇ ਮਨੁੱਖ ਦੀ ਪੀੜਤ ਆਤਮਾ ਦੀ ਪੁਕਾਰ ਪ੍ਰਭੂ-ਪਿਤਾ ਦੇ ਦਰ ਪੁੱਜੀ। ਉਸ ਦੀ ਮਿਹਰ ਸਦਕਾ ਨਿਰੰਕਾਰੀ ਬਾਬਾ, ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ ਆਪਣੇ ਚਰਨ ਪਾਏ, ਜਿਹਨਾਂ ਨੇ ਕੂੜ ਦੀ ਕੰਧ ਨੂੰ ਤੋੜ-ਭੰਨ ਕੇ ਸਚਿਆਰੇ ਬਣਨ ਹਿਤ ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿਚ ਚਲਣ ਦੀ ਵਿਧੀ ਸਮਝਾਈ। ਸੱਚੇ ਦੀ ਸੱਚੀ ਟਕਸਾਲ ਵਿਚ ਮਨੁੱਖ-ਚਲਣ ਨੂੰ ਘੜਨ ਹਿਤ ਇਕ ਨਹੀਂ ਸਗੋਂ ਨੌਂ ਜਾਮੇ ਧਾਰੇ।

ਗੁਰੂ ਨਾਨਕ ਦੇਵ ਜੀ ਦਾ ਬਚਨ ਸੀ ਕਿ ਘਰ-ਘਰ ਵਿਚ ਧਰਮਸਾਲ ਹੋਵੇਗੀ ਜਿਥੇ ਹਰੀ-ਕੀਰਤਨ ਦੀ ਧੁਨ ਉਠੇਗੀ ਅਤੇ ਹਰ ਸਵੇਰ ਵਸੋਆ (ਵੈਸਾਖੀ) ਹੋਵੇਗਾ। ਐਸਾ ਹੀ ਹੋਇਆ। ਪ੍ਰੰਤੂ, ਅਜੇ ਉਹ ਅਨੋਖੀ ਵੈਸਾਖੀ ਆਉਣੀ ਸੀ ਜਿਸ ਦਿਨ ਮਨੁੱਖੀ ਆਚਰਣ ਦੇ ਉਸ ਮਹੱਲ ਦੀ ਸੰਪੂਰਣਤਾ ਹੋਣੀ ਸੀ, ਜਿਸ ਦੀ ਨੀਂਹ ਅਰਸ਼ੀ ਨਾਨਕ ਨੇ ਰਾਵੀ ਨਦੀ ਦੇ ਬੇਲਿਆਂ, ਸੁਮੇਰ ਪਰਬਤ ਦੀਆਂ ਬਿਖਮ ਘਾਟੀਆਂ, ਅਰਬ ਮਾਰੂ ਰੇਤ ਥਲਾਂ ਤੇ ਡਰਾਉਣੇ ਜੰਗਲਾਂ ਵਿਚ ਧੁਰੋਂ ਆਈ ਇਸ ਅਤੇ ਅਜਿਹੀ ਹਰ ਬਾਣੀ ਨੂੰ ਕਿਸੇ ਵਜਦ ਵਿਚ ਗਾਉਂਦਿਆਂ-ਗਾਉਂਦਿਆਂ ਰੱਖੀ ਸੀ :-

1. ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ (ਪੰਨਾ 470)
2. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ (ਪੰਨਾ 142)
3. ਮਨਿ ਜੀਤੈ ਜਗੁ ਜੀਤੁ ॥ (ਜਪੁ-ਜੀ)

## ਅਲੌਕਿਕ ਵੈਸਾਖੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ 33 ਸਾਲ ਦੀ ਆਯੂ ਵਿਚ, ਕਈ ਸਾਲਾਂ ਦੇ ਅਨੁਭਵ, ਵਿਚਾਰ, ਤਜਰਬੇ ਤੇ 11 ਮਹੀਨੇ, 11 ਦਿਨ, 11 ਘੜੀਆਂ ਏਕਾਂਤ-ਵਾਹ ਵਿਚ ਆਤਮਾ ਦੀਆਂ ਡੂੰਘਾਣਾਂ ਵਿਚ ਖਾਲਸੇ ਦਾ ਜੋ ਅਨੁਪਮ ਰੂਪ ਚਿਤ੍ਰਿਆ ਸੀ ਉਸ ਨੂੰ ਮੂਰਤੀਮਾਨ ਕਰਨ ਲਈ ਹੁਕਮਨਾਮੇ ਭੇਜ ਕੇ ਸੰਮਤ 1756 ਬਿ: ਦੀ ਵੈਸਾਖੀ (ਮੁਤਾਬਿਕ 30 ਮਾਰਚ 1699) ਦੇ ਦਿਹਾੜੇ ਸ੍ਰੀ ਕੇਸ ਗੜ੍ਹ ਸਾਹਿਬ ਵਾਲੀ ਥਾਂ ਇਕ ਜੋੜ-ਮੇਲਾ ਕੀਤਾ, ਜਿਸ ਵਿਚ ਕੋਈ 90 ਹਜ਼ਾਰ ਸਿੱਖਾਂ ਦਾ ਭਾਰੀ ਇਕੱਠ ਹੋਇਆ। ਸ੍ਰੀ ਦਸਮੇਸ਼ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਸ਼ਸਤ੍ਰ-ਬਸਤ੍ਰ ਸਜਾ ਕੇ ਦੈਵੀ ਉਚੱਤਾ ਤੇ ਜਲਾਲ ਵਿਚ ਭਰੇ ਹੋਏ, ਸਜੇ ਭਰਪੂਰ ਦੀਵਾਨ ਦੀ ਸਟੇਜ 'ਤੇ ਆਏ। ਕੀਰਤਨ ਦੀ ਸਮਾਪਤੀ ਦੇ ਉਪਰੰਤ ਗੁਰੂ ਜੀ ਦਵਿਾਨ ਵਿਚੋਂ ਉਠ ਕੇ ਪਾਸ ਵਾਲੇ ਵੱਖਰੀ ਕਨਾਤ ਵਾਲੇ ਤੰਬੂ ਦੇ ਅੰਦਰ ਗਏ ਤੇ ਕੁਝ ਚਿਰ ਮਗਰੋਂ ਦੀਵਾਨ ਵਿਚ ਮੁੜ ਆਏ। ਉਸ ਸਮੇਂ ਆਪ ਜੀ ਦੇ ਚਿਹਰੇ 'ਤੇ ਆਤਮ-ਪ੍ਰਕਾਸ਼ ਦੀ ਲਿਸ਼ਕ ਝਲਕਾਰੇ ਮਾਰ ਰਹੀ ਸੀ ਅਤੇ ਆਪ ਜੀ ਦਾ ਆਤਮਿਕ ਬਲ ਅਧਿਕ ਪ੍ਰਬਲ ਤੇ ਇਖ਼ਲਾਕੀ ਹੌਂਸਲਾ ਅਤਿ ਪ੍ਰਚੰਡ ਸੀ। ਆਪ ਪੁਕਾਰ ਉਠੇ :

ਪਿਆਰੇ ਖ਼ਾਲਸਾ ਜੀਓ ! ਓਸ ਪ੍ਰਬਲ ਪਰਮ-ਜੋਤੀ ਜੀ ਦਾ ਹੁਕਮ ਹੈ :-

ਮੈ ਅਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥
ਕਬੁਧਿ ਕਰਨ ਤੇ ਲੋਕ ਹਟਾਇ ॥ 29 ॥

(ਦਸਮ ਗ੍ਰੰਥ-57)

ਇਕ ਨਿਰਭੈ ਤੇ ਦਲੇਰ ਨਵੀਨ ਪੰਥ (ਸਮਾਜ) ਸਾਜਿਆ ਜਾਏ ਜੋ ਆਤਰ ਗਰੀਬ ਅਨਾਥਾਂ ਦੇ ਸਦੀਆਂ ਤੋਂ ਸਹੇ ਜਾ ਰਹੇ ਦੁੱਖਾਂ ਕਲੇਸ਼ਾਂ ਨੂੰ ਕੱਟ ਦੇਵੇ ਤੇ ਹਤਿਆਰਿਆਂ, ਅੱਤਿਆਚਾਰੀਆਂ ਨੂੰ ਨਸ਼ਟ ਕਰ ਕੇ ਉਹਨਾਂ ਦੇ ਪੈਰਾਂ ਥੱਲਿਓ ਰੁਲਦੀ-ਖੁਲਦੀ ਨਿਆਸਰੀ ਜਨਤਾ ਨੂੰ ਉਤਾਹਾਂ ਚੁੱਕ ਕੇ ਖੜੀ ਕਰ ਸਕੇ ਅਤੇ ਉਨਾਂ ਦੇ ਅਧਿਕਾਰਾਂ ਤੇ ਸੁਤੰਤਰਤਾ ਦੀ ਰਖਵਾਲੀ ਕਰ ਸਕੇ ।

ਪਰ ਅਜਿਹੀ ਕ੍ਰਾਂਤੀਕਾਰੀ ਧਰਮ ਰੱਖਿਆ ਸੀਸ ਦੀ ਭੇਟ ਮੰਗਦੀ ਹੈ, ਕਿਉਂ ਜੋ ਸੁਤੰਤਰਤਾ ਕ੍ਰਾਂਤੀਕਾਰੀ ਦੁਆਰਾ ਲਹੂ ਦੀਆਂ ਨਦੀਆਂ ਵਹਾ ਕੇ ਤੇ ਲਾਸ਼ਾਂ ਦੇ ਢੇਰ ਲਗਾ ਕੇ ਹੀ ਪ੍ਰਾਪਤ ਹੁੰਦੀ ਹੈ । ਇਸ ਲਈ ਸਾਨੂੰ ਅਜਿਹੇ ਨਿਰਭੈ, ਦਲੇਰ ਸੂਰਬੀਰਾਂ ਦੀ ਲੋੜ ਹੈ ਜੋ ਗਰੀਬ ਅਨਾਥਾਂ ਦੀ ਰੱਖਿਆ ਤੇ ਦੇਸ਼ ਦੀ ਸੁਤੰਤਰਤਾ ਹਿੱਤ ਆਪਣੇ ਸਿਰਾਂ ਦਾ ਬਲੀਦਾਨ ਦੇ ਸਕਣ । ਬੀਰੋ ! ਨਿੱਤਰੋ, ਇਹ ਤੇਜ਼ ਚਮਕਦੀ ਕ੍ਰਿਪਾਨ ਲਹੂ ਦੀ ਪਿਆਸੀ ਹੈ ਤੇ ਲਹੂ ਹੀ ਮੰਗਦੀ ਹੈ ।"

ਗੁਰੂ ਜੀ ਦਾ ਲਾਲ ਲਿਸ਼ਕਾਰੇ ਮਾਰਦਾ ਚਿਹਰਾ, ਕੜਕਵੀਂ ਆਵਾਜ਼ ਵਿਚ ਬਿਜਲੀ ਵਾਂਣ ਚਮਕਦੀ-ਦਮਕਦੀ ਨੰਗੀ ਸ੍ਰੀ ਸਾਹਿਬ ਅਤੇ ਸਿੱਖ ਦੇ ਸੀਸ ਦੀ ਮੰਗ ਨੇ ਭਰੇ ਦੀਵਾਨ ਵਿਚ ਤੜਥੱਲੀ ਮਚਾ ਦਿੱਤੀ । ਸਭ ਦੇ ਸਭ ਇਕ ਦੂਜੇ ਦੇ ਮੂੰਹ ਵੱਲ ਦੇਖ ਰਹੇ ਸਨ ਕਿ ਇਹ ਕੀ ਕੌਤਕ ਰਚ ਗਿਆ ਹੈ । ਕੋਈ ਸਿੱਖ ਸੀਸ ਭੇਟ ਕਰਨ ਲਈ ਨਾ ਉਠਿਆ । ਉਸ ਸਮੇਂ ਇਕ ਅਨੋਖਾ ਜਰਨੈਲ ਆਪਣੇ ਸੈਨਕਾਂ ਨੂੰ ਅਨੋਖੇ ਢੰਗ ਨਾਲ ਹੀ ਪਰਖ ਰਿਹਾ ਸੀ । ਸਤਿਗੁਰੂ ਜੀ ਆਪਣੀ ਲਲਕਾਰ ਨੂੰ ਦੁਹਰਾਈ ਜਾ ਰਹੇ ਸਨ । ਸੰਗਤਾਂ ਹੱਕੀਆਂ-ਬੱਕੀਆਂ ਰਹਿ ਗਈਆਂ ਤੇ ਸੋਚਿਆ ਕਿ ਪਹਿਲੇ ਸਤਿਗੁਰਾਂ ਤਾਂ ਕਦੀ ਅਜਿਹਾ ਪਰਚਾ ਨਹੀਂ ਪਾਇਆ । ਜਿਹੜੇ ਜਿਤਨੇ ਦਿਮਾਗੀ ਤੌਰ 'ਤੇ ਵਧੇਰੇ ਸਿਆਣੇ ਸਨ, ਉਹ ਉਤਨੇ ਹੀ ਵਧੇਰੇ ਘਬਰਾ ਗਏ ।

ਭੀੜ ਵਿਚੋਂ ਇਕ ਪ੍ਰੇਮੀ ਸਿੱਖ ਭਾਈ ਦਇਆ ਰਾਮ ਜੀ ਖੱਤ੍ਰੀ ਵਾਸੀ ਲਾਹੌਰ ਨੇ ਗਲ ਵਿੱਚ ਪੱਲਾ ਪਾ ਕੇ ਜੋਦੜੀ ਕੀਤੀ :

"ਸੱਚੇ ਪਾਤਸ਼ਾਹ ਗੁਰਦੇਵ ਪਿਤਾ ਜੀ ! ਇਹ ਸਿਰ ਹਾਜ਼ਰ ਹੈ, ਜਿਸ ਲੇਖੇ ਚਾਹੋ, ਲਾਵੋ ਤੇ ਸਫਲ ਕਰੋ । ਸੱਚੇ ਪਾਤਸ਼ਾਹ ! ਇਹ ਸਿਰ ਉਦੋਂ ਹੀ ਤੇਰਾ ਹੋ ਗਿਆ ਸੀ ਜਦੋਂ ਮੈਂ ਸਿਰ ਨੂੰ ਆਪ ਜੀ ਅੱਗੇ ਵੇਚ ਦਿੱਤਾ ਸੀ । ਮੈਂ ਤਾਂ ਇਹ ਆਪ ਦਾ ਉਧਾਰ ਹੀ ਪੱਲੇ ਬੰਨ੍ਹੀ ਫਿਰਦਾ ਹਾਂ । ਫਿਰ ਜੇ ਕਰ ਇਹ ਉਧਾਰ ਤੇ ਕਰਜ਼ ਉਤਾਰਨ ਸਮੇਂ ਕੋਈ ਦੇਰ ਹੋਈ ਹੈ, ਉਸ ਦੀ ਖਿਮਾਂ ਮੰਗਦਾ ਹਾਂ । ਮੈਂ ਕੁਝ ਦੇਣ ਨਹੀਂ, ਸਗੋਂ ਲੈਣ ਤੇ ਸੌਦਾ ਕਰਨ ਆਇਆ ਹਾਂ ਕਿ ਅੱਜ ਤੋਂ ਇਹ ਸਿਰ ਤੇਰਾ ਹੈ ਤੇ ਮੈਂ ਵੀ ਹੁਣ ਤੇਰਾ ਹੀ ਰੂਪ ਹੋ ਕੇ ਜੀਵਨ ਬਤੀਤ ਕਰਾਂਗਾ । ਇਹ ਵੀ ਸ਼ੁਕਰ ਹੈ ਕਿ ਤੁਸਾਂ ਸਿਰ ਮੰਗ ਕੇ ਲੈ ਲਿਆ ਹੈ, ਵਰਨਾ ਹੋਰ ਸਾਡੇ ਪਾਸ ਹੈ ਹੀ ਕੀ, ਜੋ ਹਜ਼ੂਰ ਨੂੰ ਅਰਪਣ ਕਰ ਸਕੀਏ ? ਸਭ ਤੇਰੀ ਬਖ਼ਸ਼ਿਸ਼ ਤੇ ਮੇਹਰ ਕਰ ਕੇ ਹੀ ਹੈ ।"

ਸਤਿਗੁਰੂ ਜੀ ਉਸ ਸਿੱਖ ਨੂੰ ਤੰਬੂ ਵਿਚ ਲੈ ਗਏ । ਅੰਦਰੋਂ ਧੜ ਦੇ ਡਿੱਗਣ ਦੀ

ਆਵਾਜ਼ ਬਾਹਰ ਆਈ ਤੇ ਸੱਜਰੇ ਲਹੂ ਦੀ ਧਾਰਾ ਵਹਿ ਤੁਰੀ । ਲਹੂ-ਭਿੰਨੀ ਕ੍ਰਿਪਾਨ ਲੈ ਕੇ ਗੁਰੂ ਜੀ ਬਾਹਰ ਆਏ ਤੇ ਫਿਰ ਲਲਕਾਰ ਕੇ ਇਕ ਹੋਰ ਸਿੱਖ ਦੇ ਸੀਸ ਦੀ ਮੰਗ ਕੀਤੀ । ਇਹ ਦੇਖ ਕੇ ਸੰਗਤਾ ਦਾ ਰਹਿੰਦਾ-ਖੂਹੰਦਾ ਸੰਸਾ ਵੀ ਨਿਕਲ ਗਿਆ । ਉਹਨਾਂ ਵਿਚੋਂ ਬਹੁਤਿਆਂ ਨੇ ਖਿਸਕਣਾ ਸ਼ੁਰੂ ਕਰ ਦਿੱਤਾ । ਉਸ ਸਮੇਂ ਹਸਤਨਾਪੁਰ ਦੇ ਜੱਟ, ਭਾਈ ਧਰਮ ਦਾਸ ਜੀ ਆਪਣਾ ਸੀਸ ਭੇਟ ਕਰਨ ਲਈ ਉਠ ਖੜੇ ਹੋਏ । ਫਿਰ ਬਾਰੀ-ਬਾਰੀ ਭਾਈ ਮੁਹਕਮ ਚੰਦ ਜੀ ਛੀਂਬਾ ਵਾਸੀ ਦਵਾਰਕਾ, ਭਾਈ ਹਿੰਮਤ ਰਾਏ ਜੀ ਝੀਵਰ, ਵਾਸੀ ਜਗਨਨਾਥ ਪੁਰੀ ਅਤੇ ਭਾਈ ਸਾਹਿਬ ਚੰਦ ਜੀ ਨਾਈ, ਵਾਸੀ ਬਿਦਰ ਨੇ ਆਪਣੇ-ਆਪਣੇ ਸੀਸ ਭੇਟ ਕਰ ਦਿੱਤੇ । ਉਸ ਸਮੇਂ ਤਕ ਦੀਵਾਨ ਦੀ ਹਾਜ਼ਰੀ ਵੀ ਬਹੁਤ ਘਟ ਗਈ ਸੀ ।

ਅੰਤ ਪੰਜ ਸੀਸਾਂ ਦੀ ਇਹ ਫੀਸ ਲੈ ਕੇ ਸਤਿਗੁਰੂ ਜੀ ਨੇ 'ਸਿੱਖੀ ਦੀ ਸਾਜਨਾ' ਦਾ ਨੀਂਹਪੱਥਰ ਰੱਖ ਦਿੱਤਾ । ਇਹਨਾਂ ਪੰਜਾਂ ਸਿਦਕੀ ਸਿੱਖਾਂ ਨੂੰ ਪੂਰੀ ਤਰ੍ਹਾਂ ਸੋਹਣੇ ਬਸਤਰਾਂ-ਸ਼ਸਤਰਾਂ ਨਾਲ ਸਜਾ ਕੇ ਬਾਹਰ ਲੈ ਆਏ ਅਤੇ ਇਹਨਾਂ ਪੰਜਾ ਨੂੰ 'ਪੰਜ ਪਿਆਰੇ ਕਹਿ ਕੇ ਨਿਵਾਜਿਆ । ਇਹ ਅਲੌਕਿਕ ਦ੍ਰਿਸ਼ ਵੇਖ ਕੇ ਸਭ ਹੈਰਾਨ ਹੋ ਗਏ ਤੇ ਪਛਤਾਵਾ ਕੀਤਾ । ਖਿਸਕੇ ਸਿੱਖ ਵੀ ਹੁਣ ਦੀਵਾਨ ਵਿਚ ਪਰਤਣ ਲੱਗ ਪਏ ।

## ਬਚਿੱਤਰ ਝਾਕੀ

ਸ੍ਰੀ ਦਸਮੇਸ਼ ਜੀ ਬੀਰ-ਆਸਣ ਹੋ ਕੇ ਬੈਠ ਗਏ । ਖੰਡਾ* ਤੇ ਸਰਬ-ਲੋਹ ਦਾ ਬਾਟਾ ਆਦਿ ਮੰਗਵਾ ਕੇ ਪੰਜਾ ਬਾਣੀਆਂ-ਸ੍ਰੀ ਜਪੁ ਜੀ ਸਾਹਿਬ, ਜਾਪੁ ਸਾਹਿਬ, ਸੁਧਾ ਸਵੱਯੇ, ਚੌਪਈ ਤੇ ਅਨੰਦ ਸਾਹਿਬ ਦਾ ਪਾਠ ਕਰਦਿਆਂ ਵਿਧੀ-ਸੰਯੁਕਤ ਅੰਮ੍ਰਿਤ ਤਿਆਰ ਕਰਨ ਲੱਗ ਪਏ । ਆਪ ਵਾਹਿਗੁਰੂ ਨਾਲ ਸੁਰਤ ਜੋੜ ਕੇ ਬਾਣੀ ਦਾ ਪਾਠ ਕਰਨ ਤੇ ਜਲ ਵਿੱਚ ਖੰਡਾ ਫੇਰਨ ਲੱਗ ਪਏ । ਮਾਤਾ ਜੀ ਨੇ ਪਤਾਸੇ ਲਿਆ ਕੇ ਪਾ ਦਿੱਤੇ । ਅੰਮ੍ਰਿਤ ਤਿਆਰ ਹੋ ਗਿਆ ਤਾਂ ਪਹਿਲਾਂ ਪੰਜ ਪਿਆਰਿਆ ਨੂੰ ਪੰਜ-ਪੰਜ ਚੁਲ੍ਹੇ ਛਕਾ ਕੇ ਕਿਹਾ

"ਬੋਲ ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ ।"

ਪੰਜ-ਪੰਜ ਛੱਟੇ ਅੰਮ੍ਰਿਤ ਦੇ ਅੱਖਾਂ ਵਿਚ ਅਤੇ ਫਿਰ ਕੇਸਾਂ ਵਿਚ ਪਾਏ, ਤਾਂ ਜੋ ਨੇਤਰਾਂ ਨੂੰ ਸਵੈਮਾਨ ਨਾਲ ਉਚਾ ਕੀਤਾ ਜਾ ਸਕੇ ਅਤੇ ਦਿਮਾਗ ਤੋਂ ਸਦੀਆਂ ਦੀ ਗੁਲਾਮੀ ਦੇ ਅੰਸ਼ ਕੱਢੇ ਜਾ ਸਕਣ । ਹਰ-ਇਕ ਪਿਆਰੇ ਦੇ ਨਾਮ ਪਿੱਛੇ 'ਸਿੰਘ' ਪਦ ਲਾਉਣ ਉਪਰੰਤ ਫਰਮਾਇਆ :

ਖ਼ਾਲਸਾ ਮੇਰੋ ਰੂਪ ਹੈ ਖਾਸ ।
ਖਾਲਸਹ ਮਹਿ ਹਉਂ ਕਰਹੁੰ ਨਿਵਾਸ । (ਸਰਭ ਲੋਹ)

ਆਪ ਨੇ ਖ਼ਾਲਸੇ ਦਾ ਇਹ ਆਦਰਸ਼ ਦੱਸਿਆ :

ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ ॥

ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥

ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹ ਏਕ ਪਛਾਨੈ ॥

ਪੂਰਨ ਜੋਤ ਜਗੈ ਘਟ ਮਹਿ
ਤਬ ਖਾਲਸ ਤਾਹਿ ਨਖਾਲਸ ਜਾਨੈ ॥ 1॥

(ਦਸਮ ਗ੍ਰੰਥ-ਪੰਨਾ 712)

ਇਸ ਸਮੇਂ ਇਹ ਹੋਰ ਅਤਿ ਬਚਿੱਤਰ ਝਾਕੀ ਉਦੋਂ ਵਾਪਰੀ ਜਦ ਅੰਮ੍ਰਿਤ-ਦਾਤਾ, ਸਾਹਿਬ ਸ੍ਰੀ ਦਸਮੇਸ਼ ਜੀ ਨੇ ਗੋਡਿਆਂ ਪਰਨੇ ਹੋ ਕੇ, ਇਹਨਾਂ ਪੰਜਾ ਪਿਆਰਿਆਂ ਅੱਗੇ ਹੱਥ ਫੈਲਾ ਜਾਚਨਾ ਕੀਤੀ ਕਿ ਹੁਣ ਇਹ ਅੰਮ੍ਰਿਤ ਦੀ ਦਾਤ ਉਹਨਾਂ ਨੂੰ ਵੀ ਬਖ਼ਸ਼ੀ ਜਾਵੇ :-

ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸ ਨਿਵਾਇਆ।

(ਭਾਈ ਗੁਰਦਾਸ ਜੀ, ਵਾਰ 1/23)

ਇਸ ਅਦੁੱਤੀ ਨਾਟਕ ਦੇ ਖੇਡਣਹਾਰ-ਕਲਗੀਆਂ ਤੇ ਚਿੱਟਿਆਂ ਬਾਜ਼ਾਂ ਵਾਲੇ ਗੁਰਦੇਵ ਦੇ ਇਸ ਕਰਤਵ ਨੇ ਸਭ ਨੇਤਰ ਸਜਲ ਕਰ ਦਿੱਤੇ। ਆਪ ਅੰਮ੍ਰਿਤ ਛਕ ਕੇ ਧਰਮ ਨੂੰ ਲੋਕ-ਵਾਟ ਦੀਆਂ ਨੀਹਾਂ 'ਤੇ ਖੜ੍ਹਾ ਕਰ ਕੇ ਵਿਖਾ ਦਿੱਤਾ। ਪਿਛਲੀ ਗੋਤਜ਼ਾਤ ਮਿਟਾ ਕੇ ਸਭ ਨੂੰ ਗੁਰਭਾਈ ਬਣਾਇਆ ਤੇ ਸੰਗਤ ਦੀ ਥਾਂ ਪੰਥ ਕੀਤਾ। ਭਾਵ, ਇਕ ਕ੍ਰਿਪਾਨ ਦੀ ਧਾਰ ਤੋਂ ਪ੍ਰਗਟ ਹੋ ਕੇ ਸਿੰਘ ਕਲਗੀਧਰ ਦੇ ਆਪਣੇ ਹਿਰਦੇ ਤੋਂ ਸੁਰਜੀਤ ਹੋਏ ਖ਼ਾਲਸਾ-ਪਾਰਲੀਮੈਂਟ ਅਥਵਾ ਪੰਥਕ-ਪੰਚਾਇਤ ਬਣ ਗਏ। ਨਾਦੀ ਪਿਤਾ ਆਪ ਬਣੇ ਤੇ ਮਾਤਾ, ਸਾਹਿਬ ਦੇਵਾਂ ਜੀ , ਵਾਸੀ ਅਨੰਦਪੁਰ ਦੇ ਤੇ ਜਨਮ ਪਟਨਾ ਸਾਹਿਬ ਦਾ ਦੱਸਿਆ। ਖੰਡੇ ਦੇ ਅੰਮ੍ਰਿਤ ਵਿਚ ਲੋਹੇ ਦੀ ਸਖਤੀ, ਜਲ ਦੀ ਨਿਰਮਲਤਾ ਤੇ ਇਕਾਗਰਤਾ ਵਿਚੋਂ ਆਤਮਿਕ ਜੀਵਨ ਬਖ਼ਸ਼ਿਆ। ਭਾਈ ਦਾਨ ਸਿੰਘ ਜੀ ਨੇ ਪੰਜਾਂ ਪਿਆਰਿਆ ਨੂੰ ਕਵਿਤਾ ਵਿਚ ਇਵੇਂ ਵਰਣਨ ਕੀਤਾ ਹੈ :

ਦਇਆ ਰਾਮ ਉਠ ਆਖਣ ਲੱਗਾ, ਵਾਰੀ ਕਲਗੀਆਂ ਵਾਲੇ ਤੇਰੇ।
ਮੈਂ ਹਾਂ ਖੱਤ੍ਰੀ ਸਾਰ ਕੀ ਜਾਣਾ, ਵਾਹ ਵਾਹ ਚੋਜ ਨਿਰਾਲੇ ਤੇਰੇ।
ਮੇਰੇ ਸਿਰ ਹੈ ਹਾਜ਼ਰ ਸਾਈਆਂ, ਪੀਸਾਂ ਤੇਗ ਪਿਆਲੇ ਤੇਰੇ।
ਸੌ ਸਿਰ ਮੇਰੇ ਹੋਣ ਜੇ ਦਾਤਾ, ਸੌ ਹੀ ਕਰਾਂ ਹਵਾਲੇ ਤੇਰੇ।
ਤੰਬੂ ਅੰਦਰ ਲੈ ਗਏ ਸਿੱਖ ਨੂੰ, ਕੁਝ ਪਲ ਮਗਰੋਂ ਬਾਹਰ ਸੀ ਆਏ।
ਲਹੂ ਰੰਗੀ ਤਲਵਾਰ ਪਈ ਆਖੇ, ਕਰਕੇ ਸਿੱਖ 'ਤੇ ਵਾਰ ਸੀ ਆਏ।
ਸਿਰ ਮੰਗਿਆ ਜਾਂ ਆਣ ਦੁਬਾਰਾ, ਧਰਮ ਚੰਦ ਜਦ ਆਣ ਖਲੋਤਾ।
ਤੀਜੀ ਮੰਗੇ ਮੁਹਕਮ ਛੀਂਬਾ, ਹੱਥ ਜੋੜ ਨਿਰਮਾਣ ਖਲੋਤਾ।
ਚੌਥੀ ਵਾਰ ਸਾਹਿਬ ਚੰਦ ਨਾਈ, ਹਾਜ਼ਰ ਲੈ ਕੇ ਪ੍ਰਾਣ ਖਲੋਤਾ।
ਪੰਜਵਾਂ ਹਿੰਮਤ ਰਾਏ ਝੀਵਰ, ਸੀਸ ਲੈ ਕੇ ਭੇਟ ਚੜਣ ਖਲੋਤਾ।
ਵਾਰੀ ਵਾਰੀ ਸਭਨਾਂ ਪਹਿਲਾਂ, ਹੱਥ ਬੰਨ੍ਹ ਕੁਰਬਾਨੀ ਦਿੱਤੀ।
ਫਿਰ ਪੰਜਾਂ ਨੂੰ ਸਤਿਗੁਰ ਨੇ ਸੀ, ਆਪ ਨਵੀਂ ਜ਼ਿੰਦਗਾਨੀ ਦਿੱਤੀ।
ਖੰਡੇ ਧਾਰ ਬਣਾ ਕੇ ਅੰਮ੍ਰਿਤ, ਪਾਠ ਕਰਾਇਆ ਪੰਜਾਂ ਨੂੰ ਸੀ।
ਜ਼ਾਤ ਪਾਤ ਤੇ ਗੋਤ ਮਿਟਾ ਕੇ, ਇਕ ਵਿਖਾਇਆ ਪੰਜਾਂ ਨੂੰ ਸੀ।
ਚੰਦ, ਮਲ ਤੇ ਦਾਸ ਬਦਲ ਕੇ, ਸਿੰਘ ਸਜਾਇਆ ਪੰਜਾਂ ਨੂੰ ਸੀ।
ਪੰਜਾਂ ਨੂੰ ਹੀ ਗੁਰੂ ਬਣਾ ਕੇ, ਪੰਥ ਬਣਾਇਆ ਪੰਜਾਂ ਨੂੰ ਸੀ।
ਉਹੋ ਪੰਜ ਅਮਰ ਹੈ ਅੱਜ ਵੀ, ਕੋਮਲ ਚੱਲ ਸੋ ਚੱਲ ਰਹੇਗਾ।
ਕਾਇਮ ਰਹੇਗਾ, ਕਾਇਮ ਰਹੇਗਾ, ਜੁਗੋ ਜੁਗ ਅੱਟਲ ਰਹੇਗਾ।

ਕਿਹੋ ਜਿਹੀ ਸੁੰਦਰ ਚੋਣ ਹੋਈ! ਦਯਾ ਆ ਗਈ ਤੇ ਧਰਮ ਨਾਲ ਹੀ ਆ ਗਿਆ!

ਜਿਥੇ ਇਹ ਦੋਨੋਂ ਹਨ, ਉਥੇ ਹਿੰਮਤ ਆਪੇ ਹੀ ਉਤਪੰਨ ਹੋ ਜਾਂਦੀ ਹੈ ! ਹਿੰਮਤ ਹੋਣ ਨਾਲ ਮੁਹਕਮ ਬਣ ਗਏ ਤੇ ਮੁਹਕਮ ਤੋਂ ਸਾਹਿਬ ਆਪੇ ਹੀ ਹੋ ਗਏ ! ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ !!

ਸਿਰਾਂ ਦੀ ਫੀਸ ਲੈ ਕੇ ਸਿੱਖ ਪੰਥ ਦੀ ਸਾਜਨਾ ਕੇਵਲ ਭਾਰਤ 'ਚ ਹੀ ਨਹੀਂ, ਸਗੋਂ ਸਾਰੇ ਸੰਸਾਰ 'ਚ ਇਕ ਬਹੁਤ ਵੱਡਾ ਯੁੱਗ-ਪਲਟਾ ਸਿਧ ਹੋਇਆ। ਸਤਿਗੁਰਾਂ ਨੇ ਅੰਮ੍ਰਿਤ ਦੀ ਅਨੋਖੀ ਦਾਤ ਦੇ ਕੇ ਗਿੱਦੜਾਂ ਨੂੰ ਸ਼ੇਰ ਬਣਾ ਦਿੱਤਾ। ਚਿੜੀਆਂ, ਜੋ ਬਾਜ਼ਾਂ ਦਾ ਖਾਜਾ ਬਣਦੀਆਂ ਹਨ, ਅੰਮ੍ਰਿਤ ਦੀ ਇਕ ਚੁੰਝ ਭਰ ਕੇ ਬਾਜ਼ਾਂ ਨਾਲ ਟੱਕਰ ਲੈਣ ਲਈ ਤਿਆਰ ਹੋ ਗਈਆਂ। ਮੁਗਲਾਂ ਦੇ ਐਡੇ ਵੱਡੇ ਸਾਮਰਾਜ ਨਾਲ, ਜਿਸ ਪਾਸ ਬੇਗਿਣਤ ਫੌਜਾਂ, ਹਥਿਆਰ ਸਨ, ਸ੍ਰੀ ਦਸਮੇਸ਼ ਜੀ ਨੇ ਆਪਣੇ ਮੁੱਠੀ ਭਰ ਸਿੰਘਾਂ ਨੂੰ ਭਿੜਾ ਦਿੱਤਾ ਅਤੇ ਨਾਅਰਾ ਲਾਇਆ :

ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਵਿਚ ਚਾਲ੍ਹੀ ਭੁੱਖੇ-ਭਾਣੇ ਸਿੰਘਾਂ ਨੇ ਦਸ ਲੱਖ ਨਾਲ ਸਫਲ ਯੁੱਧ ਕੀਤਾ :

ਗੁਰਸਨਾ : ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੂ ਬੇਖਬਰ। 19।

(ਜ਼ਫਰਨਾਮਾ)

ਸ੍ਰੀ ਦਸਮੇਸ਼ ਜੀ ਦੀ ਕੀਤੀ ਕਰਾਮਾਤ ਉਦੋਂ ਪ੍ਰਚੰਡ ਹੋ ਚਮਕੀ ਜਦੋਂ ਸਿੰਘਾਂ ਤੇ ਸਿੰਘਣੀਆਂ ਨੇ ਖੋਪਰੀਆਂ ਲੁਹਾ ਲਈਆਂ, ਸਰੀਰ ਨੂੰ ਆਰਿਆਂ ਨਾਲ ਚਿਰਵਾ ਲਿਆ, ਬੰਦ-ਬੰਦ ਕਟਵਾ ਲਏ, ਚਰਖੜੀਆਂ ਉਤੇ ਤੂੰਬਾ-ਤੂੰਬਾ ਉਡਣਾ ਪ੍ਰਵਾਨ ਕਰ ਲਿਆ, ਬੱਚਿਆ ਨੂੰ ਟੁਕੜੇ-ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਆਇਆ; ਪ੍ਰੰਤੂ, ਉਹ ਅਲੌਕਿਕ ਵੈਸਾਖੀ ਵਾਲੇ ਦਿਨ ਪ੍ਰਾਪਤ ਕੀਤੇ ਸਿੱਖੀ ਸਿਦਕ ਨੂੰ ਕੇਸਾਂ-ਸਵਾਸਾਂ ਨਾਲ ਨਿਭਾਇਆ। ਸਾਰੇ ਸਿੱਖ ਇਤਿਹਾਸ ਵਿਚ ਇਕ ਵੀ ਘਟਨਾ ਅਜਿਹੀ ਨਹੀਂ ਮਿਲਦੀ ਜਦ ਗੁਰੂ ਦੇ ਸਿੰਘ ਦਾ ਸਿਦਕ ਡੋਲਿਆ ਹੋਵੇ। ਮੁਗਲ ਸਾਮਰਾਜ ਦਾ ਕੋਈ ਭੀ ਹਥਿਆਰ ਗੁਰੂ ਦੇ ਸਿੰਘਾਂ ਨੂੰ ਮੁਕਾਉਣ ਵਿਚ ਸਫਲ ਨਹੀਂ ਹੋ ਸਕਿਆ। ਸਾਰੇ ਸੰਸਾਰ ਨੇ ਦੇਖ ਲਿਆ ਸੀ ਕਿ ਅਠ੍ਹਾਰਵੀਂ ਤੇ ਉਨ੍ਹੀਵੀਂ ਸਦੀ ਦੇ ਅੱਧ ਤਕ ਖ਼ਾਲਸਾ ਰਾਜ ਦੇ ਕੇਸਰੀ ਨਿਸ਼ਾਨ ਸਾਹਿਬ ਜਮਨਾ ਨਦੀ ਤੋਂ ਲੈ ਕੇ ਜਮਰੌਦ ਤੀਕ ਫਰਾਟੇ ਮਾਰ ਰਹੇ ਸਨ। ਵਰਤਮਾਨ ਕਾਲ ਵਿਚ ਨਾਮਧਾਰੀ ਲਹਿਰ, ਅਕਾਲੀ ਲਹਿਰ, ਸੁਤੰਤਰਤਾ ਸੰਗਰਾਮ, ਦੇਸ਼ ਦੀ ਵੰਡ, ਦੋਵੇਂ ਸੰਸਾਰ ਯੁੱਧ, ਭਾਰਤ-ਚੀਨ ਯੁੱਧ ਅਤੇ ਭਾਰਤ-ਪਾਕ ਲੜਾਈਆਂ ਸਮੇਂ ਸਿੰਘਾਂ ਦੀ ਬਹਾਦਰੀ ਤੇ ਕੁਰਬਾਨੀ ਦੀ ਧਾਂਕ ਕੁਲ ਸੰਸਾਰ ਵਿਚ ਮੰਨੀ ਗਈ। ਕੀ ਇਹ ਸਿੱਖੀ ਸਿਦਕ ਤੇ ਸਤਿਗੁਰਾਂ ਲਈ ਪ੍ਰੀਤ ਤੇ ਪ੍ਰਤੀਤ ਉਹ ਸੰਮਤ 1756 ਦੀ ਵੈਸਾਖੀ ਵਾਲੇ ਦਿਵਸ ਬਖ਼ਸ਼ੇ ਅੰਮ੍ਰਿਤ ਦੀ ਅਦੁੱਤੀ ਕਰਾਮਾਤ ਨਹੀਂ ?

ਦੂਸਰੇ ਧਰਮਾਂ ਦੇ ਉਘੇ ਲਿਖਾਰੀਆਂ ਨੇ ਵੀ ਚੋਜੀ ਪਿਤਾ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ ਹਨ। ਡਾਕਟਰ ਸਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ :

"ਗੁਰੂ ਗੋਬਿੰਦ ਸਿੰਘ ਜੀ ਦੇ ਅਸਰ ਹੇਠਾਂ ਅਜਿਹੇ ਮਨੁੱਖ ਭੀ ਰਣ-ਖੇਤਰ ਦੇ ਸੂਰਮੇ ਬਣ ਗਏ, ਜਿਨ੍ਹਾਂ ਕਦੀ ਤਲਵਾਰ ਨੂੰ ਹੱਥ ਵੀ ਨਹੀਂ ਸੀ ਲਾਇਆ ਜਾਂ ਮੋਢੇ 'ਤੇ ਬੰਦੂਕ ਰੱਖ ਕੇ ਭੀ ਨਹੀਂ ਸੀ ਦੇਖੀ; ਮਹਿਰੇ, ਧੋਬੀ ਤੇ ਨਾਈ ਫੌਜਾਂ ਦੇ ਜਰਨੈਲ ਬਣ ਗਏ, ਜਿਨ੍ਹਾਂ ਸਾਹਮਣੇ

ਵੱਡੇ-ਵੱਡੇ ਰਾਜੇ ਤੇ ਨਵਾਬ ਭੀ ਆਉਣੋਂ ਘਬਰਾਉਣ ਲੱਗ ਪਏ ।"

ਅਠ੍ਹਾਰਵੀਂ ਸਦੀ ਦੇ ਅੰਗਰੇਜ਼ ਲਿਖਾਰੀ ਕਨਿੰਘਮ ਅਨੁਸਾਰ :

"ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਅਧਿਐਨ ਲਈ ਸਾਨੂੰ ਇਕ ਤੇਜ਼ ਰਫਤਾਰ ਘੋੜੇ ਜਿੰਨਾ ਤੇਜ਼ ਹੋਣਾ ਪਵੇਗਾ, ਕਿਉਂਕਿ ਉਨ੍ਹਾਂ ਨੇ ਛੋਟੀ ਜਿਹੀ ਆਯੂ (42 ਸਾਲ) ਵਿਚ ਉਹ ਮਹਾਨ ਕੰਮ ਕਰ ਦਿਖਾਏ ਜਿਨ੍ਹਾਂ ਨੂੰ ਸਮਝਣ ਲਈ ਤੇਜ਼ ਬੁੱਧੀ ਦੀ ਲੋੜ ਹੈ ।

ਦੂਜੇ ਪੈਗੰਬਰਾਂ ਪੀਰਾਂ ਤੇ ਧਾਰਮਿਕ ਆਗੂਆਂ ਨੂੰ ਕਿਧਰੇ ਉਸ ਉਮਰ 'ਤੇ ਪਹੁੰਚ ਕੇ ਗਿਆਨ ਦੀ ਪਦਵੀ ਪ੍ਰਾਪਤ ਹੋਈ ਜਿਸ ਆਯੂ ਵਿਚ ਕਿ ਗੁਰੂ ਗੋਬਿੰਦ ਸਿੰਘ ਜੀ ਨਵੀਂ ਕੌਮ ਬਣਾ ਕੇ ਤੇ ਉਸ ਵਿਚ ਨਵਾਂ ਜੋਸ਼ ਤੇ ਨਵਾਂ ਜੀਵਨ ਫੂਕ ਕੇ ਤੇ ਨਵੀਂ ਕੌਮੀਅਤ ਭਰ ਕੇ ਇਸ ਫਾਨੀ ਦੁਨੀਆਂ ਤੋਂ ਚਲੇ ਵੀ ਗਏ ।"

ਇਕ ਹੋਰ ਅੰਗਰੇਜ਼ ਲਿਖਾਰੀ ਮੈਕਗਰੈਗਰ ਨੇ ਵਿਚਾਰ ਪ੍ਰਗਟ ਕੀਤਾ ਸੀ :

"ਜੇ ਗੁਰੂ ਗੋਬਿੰਦ ਸਿੰਘ ਜੀ ਦੇ ਕਾਰਨਾਮਿਆਂ ਨੂੰ ਵਾਚੀਏ, ਉਨ੍ਹਾਂ ਦੇ ਧਰਮ ਸੁਧਾਰ ਤੇ ਕੌਮ-ਉਸਾਰੀ ਦੇ ਕੰਮਾਂ ਨੂੰ ਦੇਖੀਏ ਤੇ ਨਾਲ ਹੀ ਉਨ੍ਹਾਂ ਦੀ ਨਿਜੀ ਬਹਾਦਰੀ ਤੇ ਦੁੱਖਾਂ ਤਕਲੀਫਾਂ ਵਿਚ ਦ੍ਰਿੜ੍ਹਤਾ ਦੀ ਕਹਾਣੀ ਪੜ੍ਹੀਏ ਅਤੇ......ਅੰਤ ਵਿਚ ਵੈਰੀਆਂ ਤੇ ਮੁਸੀਬਤਾ ਦੇ ਮਕਾਬਲੇ ਵਿਚ ਉਹਨਾਂ ਨੂੰ ਜਿੱਤ ਪ੍ਰਾਪਤ ਕਰਦੇ ਦੇਖੀਏ ਤਾਂ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਉਚਾ ਗਿਣਨ ਵਿੱਚ ਕੋਈ ਸੰਦੇਹ ਨਹੀਂ ਹੋਵੇਗਾ । ਅਸੀਂ ਸਮਝ ਲਵਾਂਗੇ ਕਿ ਸਿੱਖ ਕਿਉਂ ਅੱਜ ਤਕ ਗੁਰੂ ਗੋਬਿੰਦ ਸਿੰਘ ਜੀ ਦੀ ਸਨਮਾਨ ਵਜੋਂ ਯਾਦ ਮਨਾਉਂਦੇ ਹਨ ।"

ਉਘੇ ਬੰਗਾਲੀ ਇਤਿਹਾਸਕਾਰ ਸ੍ਰੀ ਇੰਦੂ ਭੂਸ਼ਨ ਬੈਨਰਜੀ ਅਨੁਸਾਰ :

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਕ ਨਵੇਂ ਮਨੁੱਖ ਦੀ ਘਾੜਤ ਘੜੀ ਅਤੇ ਇਵੇਂ ਭਾਰਤ ਦੇ ਇਤਿਹਾਸ ਪਿੜ ਵਿੱਚ ਇਕ ਨਵੀਂ ਚੜ੍ਹਦੀ ਕਲਾ ਵਾਲੀ ਸ਼ਕਤੀ ਨੂੰ ਪ੍ਰਵੇਸ਼ ਬਖਸ਼ਿਆ । ਇਸ ਸ਼ਕਤੀ ਨੇ ਜੋ ਪਰਬੀਨਤਾ ਦਿਖਾਈ ਉਸ ਦਾ ਵਰਨਣ ਤਾਂ ਇਤਿਹਾਸ ਦੇ ਹਰ ਪੰਨੇ ਤੇ ਮੌਜੂਦ ਹੈ, ਪਰ ਜਿਸ ਗੱਲ ਦਾ ਬਹੁਤਾ ਪਤਾ ਨਹੀਂ ਮਿਲਦਾ, ਉਹ ਇਹ ਹੈ ਕਿ ਉਹ ਕਿਹੜੇ-ਕਿਹੜੇ ਬਿਖੜੇ ਤੇ ਮਾੜੇ ਹਾਲਾਤ ਸਨ, ਜਿਨ੍ਹਾਂ ਦੇ ਹੁੰਦਿਆਂ ਗੁਰੂ ਸਾਹਿਬ ਨੇ ਦੱਬੇ ਕੁਚਲੇ ਅਤੇ ਢੈਂਦੀ ਕਲਾ ਵਿੱਚ ਫਸੇ ਨਿਤਾਣੇ ਲੋਕਾਂ ਨੂੰ ਸ਼ਕਤੀ ਪ੍ਰਦਾਨ ਕਰਕੇ ਖੜਾ ਕਰ ਦਿਤਾ।"

ਸ੍ਰੀ ਦੌਲਤ ਰਾਏ ਆਰੀਆ ਨੇ "ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ" ਵਿੱਚ ਭਾਰਤ ਵਿੱਚ ਹਿੰਦੂਆਂ ਦੀ ਮੰਦੁਹਾਲੀ ਦੀ ਹਾਲਤ ਬਾਰੇ ਕੀਰਨੇ ਪਾਉਂਦੇ ਹੋਏ ਲਿਖਿਆ :

ਹਿੰਦੂ ਤਾਂ ਉਸ ਸਮੇਂ ਬੁਝੇ ਹੋਏ ਦੀਵੇ ਸਨ । ਗੁਰੂ ਗੋਬਿੰਦ ਸਿੰਘ ਜੀ ਉਸ ਸਖਣੇ ਤੇ ਬੁਝੇ ਹੋਏ ਦੀਵੇ ਨੂੰ ਜਿਸ ਵਿੱਚ ਉੱਕਾ ਹੀ ਤੇਲ ਕੋਈ ਨਹੀਂ ਸੀ, ਰੋਸ਼ਨੀ ਕਰਨਾ ਲੋਚਿਆ ਤਾਂ ਜੋ ਦੀਵੇ ਦੇ ਪ੍ਰਕਾਸ਼ ਨਾਲ ਸਾਰੇ ਹੀ ਸੰਸਾਰ ਵਿੱਚ ਉਜਾਲਾ ਤੇ ਰੋਸ਼ਨੀ ਹੋ ਸਕੇ । ਪਰ ਅਜਿਹੇ ਦੀਵੇ ਲਈ ਕਿਸੇ ਖਾਸ ਪ੍ਰਕਾਰ ਦੇ ਤੇਲ ਵਦੀ ਦੀ ਲੋੜ ਸੀ । ਗੁਰੂ ਜੀ ਨੇ ਇਸ ਦੀਵੇ ਵਿੱਚ ਕੌਮੀ ਪਿਆਰ ਦੀ ਵਟੀ ਰਖੀ ਤੇ ਆਪਣੇ ਜਿਗਰ ਦਾ ਖੂਨ ਪਾ ਕੇ ਕਸ਼ਤਰੀ ਪੁਣੇ ਦੀ ਅਗਨੀ ਨਾਲ ਇਸ ਨੂੰ ਬਾਲਿਆ ਅਤੇ ਅਜਿਹਾ ਦੀਪਕ ਜਲਾਇਆ ਕਿ ਮੁਰਦਾ ਕੌਮ ਜੀਵਨ ਰੰਗ ਮੰਚ ਵਿੱਚ ਮੁੜ ਸੁਰਜੀਤ ਹੋ ਉਠੀ । ਕਮਾਲ ਦੀ ਗੱਲ ਇਹ ਹੈ ਕਿ ਇਸ ਦੀਪਕ ਨੂੰ ਜਗਾਣ ਦਾ ਮਾਣ ਗੁਰੂ ਜੀ ਨੇ ਆਪਣੇ ਨਾਂ ਨਾਲ ਕਦੇ ਨਹੀਂ ਜੋੜਿਆ ।"

ਅੱਗੇ ਜਾ ਕੇ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਸ਼ਰਧਾ ਦੇ ਫੁਲ ਭੇਂਟ ਕਰਦੇ ਲਿਖਿਆ :

"........ਜੇ ਅੱਖਾਂ ਉਤੇ ਤੁਅੱਸਬ (ਫਿਰਕਾ ਪ੍ਰਸਤੀ) ਦੀ ਪੱਟੀ ਨਾ ਬੱਝੀ ਹੋਵੇ ਤੇ ਦਿਲ ਪੱਖ ਪਾਤ ਤੋਂ ਪਾਕ ਸਾਫ ਹੋਵੇ ਤਾਂ ਗੁਰੂ ਗੋਬਿੰਦ ਸਿੰਘ ਜੀ ਸਾਰੇ ਮਜ਼੍ਹਬਾ ਦੇ ਪੈਗੰਬਰਾ ਅਤੇ ਸਾਰੇ ਧਰਮਾਂ ਦੇ ਬਾਨੀਆਂ ਦੇ ਸਿਰਤਾਜ ਤੇ ਮੋਹਰੀ ਹਨ।"

18ਵੀਂ ਸਦੀ ਦੇ ਉਘੇ ਇਤਿਹਾਸਕਾਰ ਮੁਹੰਮਦ ਲਤੀਫ ਅਨੁਸਾਰ :

ਗੁਰੂ ਗੋਬਿੰਦ ਸਿੰਘ ਜੀ ਬਤੌਰ ਇਨਸਾਨ ਮਹਾਨ ਸਨ। ਬਤੌਰ ਜੰਗਜੂ ਮਹਾਨਤਮ ਸਨ ਅਤੇ ਬਤੌਰ ਦਾਰਸ਼ਨਕ ਅਜਿਹੇ ਰੂਹਾਨੀ ਰਹਿਬਰ ਸਨ ਜਿਨ੍ਹਾਂ ਦਾ ਸਾਨੀ ਕੋਈ ਨਹੀ ਸੀ। ਉਹ ਵਿਸ਼ਵ ਮੰਚ ਤੇ ਜ਼ਾਬਤਾ ਪਰਦਾਨ ਕਰਨ ਵਾਲੇ ਪਰਸ਼ਾਸਕ ਸਨ, ਮਸਨਦ (ਗੱਦੀ) ਤੇ ਸ਼ਸ਼ੋਭਤ ਹੋਏ ਸੱਚੇ ਪਾਤਸ਼ਾਹ ਸਨ, ਗੋਸ਼ਟੀਆਂ ਅਤੇ ਉਘੇ ਵਿਦਵਾਨਾਂ ਦੀ ਬੈਠਕ ਵਿੱਚ ਬੇਨਜ਼ੀਰ ਕਵੀ ਸਨ। ਰਣਭੂਮੀ ਵਿੱਚ ਮਹਾਂਬਲੀ ਯੋਧੇ ਸਨ ਅਤੇ ਖਾਲਸੇ ਦੀ ਸੰਗਤ ਵਿੱਚ ਫਕੀਰ ਤੇ ਦਰਵੇਸ਼ ਸਨ। ਇਨ੍ਹਾਂ ਦੀ ਕ੍ਰਿਪਾ ਸਦਕਾ ਹੀ ਆਪ ਹੁਦਰੇ ਤੇ ਬੇਲਗਾਮ ਲੋਕ ਇਕ ਜਥੇਬੰਦੀ ਵਿੱਚ ਪਰੋਏ ਗਏ ਅਤੇ ਲਤਾੜੇ ਤੇ ਪਛਾੜੇ ਲੋਕੀ ਵੱਡੇ ਯੋਧੇ ਤੇ ਨਾਮਵਰ ਸੂਰਮੇ ਬਣ ਕੇ ਉਭਰੇ।

ਪ੍ਰਸਿੱਧ ਭਾਰਤੀ ਇਤਿਹਾਸਕਾਰ ਤੇ ਸਿਆਸਤਦਾਨ ਸ੍ਰੀ ਕੇ: ਐਮ : ਪਾਨੀਕਰ ਅਨੁਸਾਰ :

ਪੰਜਾਬ ਮੁਸਲਮਾਨਾ ਦੇ ਪੰਜੇ ਥੱਲੇ ਲਗਾਤਾਰ ਕਰੀਬ ਸਤ ਸੌ ਸਾਲ ਰਿਹਾ ਅਤੇ ਇਹ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਸਾਜੇ ਖਾਲਸੇ ਦੇ ਅਦਭੁਤ ਕਰਿਸ਼ਮਿਆਂ ਵਰਗੀਆਂ ਕੋਸ਼ਿਸ਼ਾਂ ਦੀ ਕ੍ਰਿਪਾ ਸਦਕਾ ਇਕ ਬਾਰੀ ਫਿਰ ਭਾਰਤ ਦਾ ਇਕ ਪ੍ਰਾਂਤ ਬਣ ਸਕਿਆ ਹੈ।

ਆਓ, ਪਰਮ-ਪੁਰਸ਼, ਸੰਪੂਰਨ ਮਨੁੱਖ, ਕਲਗੀਆਂ ਵਾਲੇ, ਬਾਜਾਂ ਵਾਲੇ, ਫੌਜਾਂ ਵਾਲੇ, ਧਰਮ ਰਖਅਕ, ਅੰਮ੍ਰਿਤ ਦੇ ਵਾਤੇ, ਪੰਥ ਦੇ ਵਾਲੀ, ਸਰਬੰਸ ਦਾਨੀ, ਸਹਿਜ ਰਾਜ ਯੋਗੀ, ਕਰਮ ਯੋਗੀ, ਦੁਸ਼ਟ ਦਮਨ, ਸੰਤ ਸਿਪਾਹੀ, ਸਮਸ਼ੇਰ ਬਹਾਦੁਰ, ਮਰਦ-ਅਗੰਮੜੇ, ਵਰਿਆਮ ਅਕੇਲੇ, ਬਾਦਸ਼ਾਹ ਦਰਵੇਸ਼, ਵਿਦਵਾਨ ਨੀਤੀਵੇਤਾ, ਅਦੁੱਤੀ ਜਰਨੈਲ, ਮਹਾਨ ਉਸਰਈਏ, ਤਿਆਗੀ, ਲੋਕ ਭਗਤ ਤੇ ਮਹਾਨ ਆਤਮਾ, ਅਨੰਦਮਈ ਵਾਤਾਵਰਨ ਦੇ ਵਾਸ਼ੀ, ਕਿਲਿਆਂ ਦੇ ਸੁਆਮੀ, ਨਗਰਾਂ ਵਾਲੇ, ਨਗਾਰਿਆਂ ਵਾਲੇ ਲੰਗਰਾਂ, ਵਾਲੇ, ਵਸਤਰਾਂ ਦੇ ਦਾਨੀ, ਲੋਕ ਰਾਜ ਦੇ ਮੋਢੀ ਸ੍ਰੀ ਕਲਗੀਧਰ ਪਿਤਾ ਜੀ ਦੇ ਚਰਨਾਂ ਦਾ ਧਿਆਨ ਕਰਕੇ ਇਸ ਵੈਸਾਖੀ ਦੀ ਸਹੀ ਸਪਿਰਟ ਨੂੰ ਸਮਝੀਏ ਤੇ ਅਪਣਾਈਏ।

# ਸੂਚਨਾਵਾਂ ਤੇ ਬੇਨਤੀਆਂ

1. ਸ੍ਰੀ ਗੁਰੂ ਸਿੰਘ ਸਭਾ (ਰਜਿ:) ਕਰਤਾਰ ਸਿੰਘ ਸਰਾਭਾ ਨਗਰ ਲੁਧਿਆਣਾ ਵਿੱਚ ਪਹਿਲੀ ਵਾਰ ਗੁਰੂ ਨਾਨਕ ਦੇਵ ਲਾਇਬ੍ਰੇਰੀ 13 ਅਪ੍ਰੈਲ 1981 ਵਿੱਚ ਅਰੰਭ ਹੋਈ ਸੀ ਜੋ ਪਿਛਲੇ ਕੁਝ ਸਾਲ ਕਮਰਿਆਂ ਦੀ ਘਾਟ ਆਦਿ ਕਾਰਨ ਬੰਦ ਪਈ ਸੀ। ਹੁਣ ਸਭਾ ਵਲੋਂ ਹੋਰ ਪੁਸਤਕਾਂ ਖਰੀਦ ਕੀਤੀਆ ਗਈਆ ਹਨ। ਨਵੀਆਂ ਅਲਮਾਰੀਆਂ ਫਰਨੀਚਰ ਵੀ ਖਰੀਦਿਆ ਗਿਆਂ ਹੈ। ਹੋਰ ਪੁਸਤਕਾਂ ਧਰਮ, ਇਤਿਹਾਸ ਆਦਿ ਬਾਰੇ ਵੀ ਖਰੀਦੀਆ ਗਈਆ ਹਨ ਅਤੇ ਹੋਰ ਵੀ ਛੇਤੀ ਖਰੀਦੀਆਂ ਜਾ ਰਹੀਆਂ ਹਨ। ਕਈ ਧਾਰਮਿਕ ਮੈਗਜ਼ੀਨ ਵੀ ਹਰ ਮਹੀਨੇ ਮੰਗਵਾਏ ਜਾ ਰਹੇ ਹਨ। ਲਾਇਬਰੇਰੀ ਲਈ ਨਵੀਂ ਇਮਾਰਤ ਬਣਾਉਣ ਦੇ ਪ੍ਰਬੰਧ ਪੂਰੇ ਹੋ ਚੁਕੇ ਹਨ। ਨਵੀਂ ਇਮਾਰਤ ਬਨਣ ਤਕ ਇੱਕ ਛੋਟੇ ਕਮਰੇ ਵਿੱਚ ਹੀ ਲਾਇਬ੍ਰੇਰੀ ਚਲਾਈ ਜਾ ਰਹੀ ਹੈ। ਸਾਰੀ ਸੰਗਤ ਅੱਗੇ ਬੇਨਤੀ ਹੈ ਕਿ ਉਹ ਆਪਣੀ ਲਾਇਬ੍ਰੇਰੀ ਦੇ ਮੈਂਬਰ ਬਨਣ ਤੇ ਵੱਧ ਤੋਂ ਵੱਧ ਪੁਸਤਕਾਂ ਨੂੰ ਪੜ੍ਹ ਕੇ ਆਪਣੇ ਗਿਆਨ ਵਿੱਚ ਵਾਧਾ ਕਰਨ। ਸੰਗਤ ਅਗੇ ਅਪੀਲ ਕੀਤੀ ਜਾਂਦੀ ਹੈ ਕਿ ਜੇ ਕਰ ਕੋਈ ਮਾਈ ਭਾਈ ਧਰਮ, ਇਤਿਹਾਸ ਆਦਿ ਬਾਰੇ ਕੋਈ ਪੁਸਤਕ ਲਾਇਬ੍ਰੇਰੀ ਨੂੰ ਭੇਟ ਕਰਨਾ ਚਾਹੁੰਦਾ ਹੈ ਤਾਂ ਧੰਨਵਾਦ ਸਾਹਿਤ ਪਰਵਾਨ ਕੀਤੀ ਜਾਵੇਗੀ।

2. ਸਭਾ ਵਲੋਂ ਗੁਰਦਵਾਰਾ ਸਾਹਿਬ ਦੇ ਅਹਾਤੇ ਵਿੱਚ ਨਵਾਂ ਜੋੜੇ ਖਾਨਾਂ, ਅਜਾਇਬਘਰ, ਲਾਇਬ੍ਰੇਰੀ ਅਤੇ ਸਟੋਰ ਲਈ ਇਮਾਰਤ ਦਾ ਨੀਂਹ ਪੱਥਰ ਵਿਸਾਖੀ ਦੇ ਸ਼ੁਭ ਦਿਨ ਰੱਖਿਆ ਜਾ ਰਿਹਾ ਹੈ। ਸੰਗਤ ਦੇ ਸਹਿਯੋਗ ਨਾਲ ਥੋੜੇ ਸਮੇਂ ਵਿੱਚ ਇਸਦੀ ਪੂਰਤੀ ਕੀਤੀ ਜਾਵੇਗੀ।

3. ਆਮ ਸੰਗਤ ਅਗੇ ਬੇਨਤੀ ਹੈ ਕਿ ਜੇ ਕਰ ਕੋਈ ਸੁਝਾਓ ਪ੍ਰਬੰਧਕਾਂ ਨੂੰ ਦੇਣਾ ਚਾਹੇ ਤਾਂ ਉਹ ਆਪਣੇ ਦਸਤਖਤਾਂ ਤੇ ਪਤੇ ਸਹਿਤ ਪ੍ਰਧਾਨ ਜੀ ਪਾਸ ਪਹੁੰਚਾ ਦੇਣ ਜਾ ਗੁਰਦਵਾਰਾ ਸਾਹਿਬ ਦੇ ਮੈਨੇਜਰ ਨੂੰ ਦੇ ਦੇਣ ਅਤੇ ਲੋੜ ਪੈਣ ਤੇ ਸੁਝਾਓ ਦੇਣ ਵਾਲੇ ਨਾਲ ਸੰਪਰਕ ਵੀ ਕੀਤਾ ਜਾ ਸਕਦਾ ਹੈ।

4. ਸਭਾ ਵਲੋਂ ਸਰਾਭਾ ਨਗਰ ਦੇ ਵਸਨੀਕਾਂ ਦੀ ਇਕ ਬਹੁਤ ਸੁੰਦਰ, ਪ੍ਰਭਾਵਸ਼ਾਲੀ, ਕੰਮ ਆਉਣ ਵਾਲੀ ਡਾਇਰੈਕਟਰੀ ਤਿਆਰ ਹੋ ਰਹੀ ਹੈ। ਸਰਾਭਾ ਨਗਰ ਨਿਵਾਸੀਆਂ ਦੇ ਹਰ ਘਰ ਦੇ ਮੁੱਖੀ ਅੱਗੇ ਬੇਨਤੀ ਹੈ ਕਿ ਉਹ ਆਪਣੇ ਬਾਰੇ ਵੇਰਵੇ, ਟੈਲੀਫੋਨ ਸਮੇਤ ਮੈਨੇਜਰ ਗੁਰਦਵਾਰਾ ਸਾਹਿਬ ਪਾਸ ਛੇਤੀ ਤੋਂ ਛੇਤੀ ਪਹੁੰਚਾ ਦੇਣ।

5. ਸਰਾਭਾ ਨਗਰ ਦੀਆਂ ਸੰਗਤਾਂ ਨੂੰ ਇਹ ਜਾਣ ਕੇ ਖੁਸੀ ਹੋਵੇਗੀ ਕਿ ਸਰਾਭਾ ਨਗਰ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਮਿਤੀ 12-4-2000, ਦਿਨ ਬੁੱਧਵਾਰ ਨੂੰ ਸਵੇਰੇ 9-00 ਵਜੇ ਹੋਵੇਗਾ। ਸੰਗਤਾਂ ਨੇ ਕੇਸੀ ਇਸਨਾਨ ਕਰਕੇ ਸਮੇਂ ਸਿਰ ਪਹੁੰਚਣ ਦੀ ਕ੍ਰਿਪਾਲਤਾ ਕਰਨੀ ਹੈ ਜੀ।

ਹਰਿੰਦਰ ਪਾਲ ਸਿੰਘ
ਸਕੱਤ੍ਰ

# ਸ਼ਰਧਾ ਦੇ ਫੁੱਲ

ਕਿਆ ਦਸਮੇਸ਼ ਪਿਤਾ ਤੇਰੀ ਬਾਤ, ਕਹੁੰ ਜੋ ਤੂ ਨੇ ਪਰਉਪਕਾਰ ਕੀਏ
ਇਕ ਖਾਲਸ ਖਾਲਸ ਪੰਥ ਸਜਾ, ਜਾਤੋਂ ਕੇ ਭੇਦ ਨਿਕਾਲ ਦੀਏ
ਉਸ ਤੇਗ ਕੇ ਬੇਟੇ ਤੇਰ੍ਹਾ ਪਕੜ, ਦੁਖੀਓਂ ਕੇ ਕਾਟ ਜੰਜਾਲ ਦੀਏ
ਉਸ ਮੁਲਕੇ-ਵਤਨ ਕੀ ਖਿਦਮਤ ਮੇਂ, ਕਈ ਬਾਪ ਦੀਆ ਕਈਂ ਲਾਲ ਦੀਏ
(ਸੂਫੀ ਕਵੀ ਕਿਬਰੀਆ ਖਾਂ)

ਢਹਿੰਦੇ ਦੇਸ਼ ਦਾ ਜਦੋਂ ਸਹਾਰਾ ਨਹੀਂ ਸੀ,
ਉਦੋ ਪਿਤਾ ਇਸ ਦੇਸ਼ ਤੋਂ ਵਾਰਿਆ ਮੈਂ
ਮਾਤਾ ਗੁਜਰੀ ਸਰਹੰਦ ਦੇ ਵਿੱਚ ਗੁਜ਼ਰੀ
ਸਮਾਂ ਗੁਜਾਰਿਆ ਜਿਵੇਂ ਗੁਜ਼ਾਰਿਆ ਮੈਂ
ਚਾਰ ਪੁਤਰ ਸਨ ਬਖਸ਼ੇ ਪਰਮਾਤਮਾਂ ਨੇ
ਜੋੜਾ ਜੋੜਾ ਕਰਕੇ ਉਹ ਵੀ ਵਾਰਿਆ ਮੈਂ ।
ਮੈਨੂੰ ਮਤ ਸ਼ਹਿਨਸ਼ਾਹ ਤੁਸੀ ਕਹੋ ਸਿਖੋ
ਕਿਸਤਾਂ ਨਾਲ ਤਾਂ ਕਰਜ਼ਾ ਉਤਾਰਿਆ ਮੈਂ ।
(ਕਵੀ 'ਸਬਰੀ')

ਇਨਸਾਫ ਜੀ ਮੈਂ ਕਰੋ ਜੋ ਜਮਾਨਾ ਤੋਂ ਯਕੀਂ ਹੈ
ਕਹਿ ਦੇਣਾ ਕਿ ਗੋਬਿੰਦ ਕਾ ਸਾਨੀ ਹੀ ਨਹੀਂ ਹੈ।
ਕਰਤਾਰ ਕੀ ਸੌਗੰਧ ਵਾ ਨਾਨਕ ਕੀ ਕਸਮ ਹੈ
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵਹੁ ਕਮ ਹੈ ।
ਯਾਕੂਬ ਕੋ ਯੂਸਫ ਕੇ ਬਿਛੜਨੇ ਨੇ ਰੁਲਾਇਆ
ਸਾਬਰ ਕੋਈ ਕਮ ਐਸਾ ਰਸੂਨ ਹੈ ਆਇਆ ।
ਕਟਵਾ ਕੇ ਪਿਸਰ (ਪੁੱਤਰ) ਚਾਰ
ਏਕ ਆਂਸੂ ਭੀ ਨ ਹੈ ਗਿਰਾਇਆ ।
ਰੁਤਬਾ ਗੁਰੂ ਗੋਬਿੰਦ ਸਿੰਘ ਨੇ ਰਿਸ਼ੀਥ ਕਾ ਬੜ੍ਹਾਇਆ ।
(ਅਲਾ ਯਾਰ ਖਾਂ ਯੋਗੀ)

ਚਿੜੀਆਂ ਜਿਸ ਦੀਆਂ ਬਾਜਾਂ ਤੋਂ ਹੋਣ ਭਾਰੂ
ਉਸ ਦੇ ਸਿੰਘਾਂ ਦੀ ਕਿੱਡੀ ਕੂ ਸ਼ਾਨ ਹੋਸੀ
ਸਵਾ ਲੱਖ ਨਾਲ ਇਕ ਲੜਾਣ ਵਾਲਾ
ਕਲਗੀਧਰ ਖੁਦ ਕਿੱਡਾ ਬਲਵਾਨ ਹੈਸੀ ।
(ਸਵ: ਕਰਤਾਰ ਸਿੰਘ ਬਲੱਗਣ)

# ਅਪ੍ਰੈਲ ਵਿੱਚ ਇਤਿਹਾਸਕ ਘਟਨਾਵਾਂ

1 ਅਪ੍ਰੈਲ 1621 – ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਆਗਮਨ ।

2 ਅਪ੍ਰੈਲ 1850 – ਸਿੱਖ ਰਾਜ ਤੇ ਕਬਜਾ ਕਰਨ ਤੋਂ ਇਕ ਸਾਲ ਬਾਅਦ ਅੰਗ੍ਰੇਜ਼ੀ ਕੰਪਨੀ ਨੇ ਸਿੱਖ ਫੌਜਾਂ ਨੂੰ ਨੌਕਰੀ ਤੋਂ ਫਾਰਗ ਕੀਤਾ ।

3 ਅਪ੍ਰੈਲ 1764 – ਸ੍ਰ: ਜੱਸਾ ਸਿੰਘ ਆਹਲੂਵਾਲੀਆ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਦੂਸਰੀ ਬਾਰ ਨੀਂਹ ਰੱਖੀ (ਗਿਆਨੀ ਕ੍ਰਿਪਾਲ ਸਿੰਘ ਅਨੁਸਾਰ ਇਹ ਨੀਂਹ ਅਕਤੂਬਰ 1764 ਵਿੱਚ ਰੱਖੀ ਗਈ ਸੀ)

8 ਅਪ੍ਰੈਲ 1982 – ਕਪੂਰੀ ਮੋਰਚਾ ਸੱਤਲੁਜ ਨਹਿਰ ਦੀ ਉਸਾਰੀ ਵਿਰੁੱਧ ਅਰੰਭ ਹੋਇਆ।

9 ਅਪ੍ਰੈਲ 1796 – ਕੁੰਭ ਦੇ ਮੇਲੇ ਸਮੇਂ ਬੈਰਾਗੀਆਂ ਨੇ ਉਦਾਸੀ ਸਾਧੂਆਂ ਤੋਂ ਸਭ ਕੁੱਝ ਖੋਹ ਲਿਆ ਜੋ ਖਾਲਸਾ ਦਲ ਨੇ ਮਜਬੂਰ ਕਰਕੇ ਮੁੜਵਾਇਆ ।

10 ਅਪ੍ਰੈਲ 1763 – ਕਸੂਰ ਦੇ ਗਰੀਬ ਬ੍ਰਾਹਮਣ ਦੀ ਬੇਨਤੀ ਤੇ ਸਿੱਖਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਗੁਰਮਤਾ ਕਰਕੇ ਉਸਦੀ ਪੱਤਨੀ ਨੂੰ ਨਵਾਬ ਕਸੂਰ ਉਸਮਾਨ ਖਾਂ ਤੋਂ ਛੁਡਵਾ ਕੇ ਪਤੀ ਹਵਾਲੇ ਕੀਤੀ ।

11 ਅਪ੍ਰੈਲ 1762 – ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਬਰੂਦ ਨਾਲ ਉਡਾ ਕੇ ਸਰੋਵਰ ਨੂੰ ਕੂੜੇ ਨਾਲ ਭਰ ਦਿੱਤਾ ਜੋ ਸਿੱਖਾਂ ਨੇ ਛੇਤੀ ਬਾਦ ਸਫਾਈ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੀ ਨਵ-ਉਸਾਰੀ ਕੀਤੀ ।

13 ਅਪ੍ਰੈਲ – ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਜਿੱਤ ਕੇ 1801 ਵਿੱਚ ਪਹਿਲਾ ਸ਼ਾਹੀ ਦਰਬਾਰ ਲਾਇਆ ।

– 1746 ਵਿੱਚ ਸਰਬੱਤ ਖਾਲਸਾ ਨੇ ਗੁਰਮਤਾ ਕੀਤਾ ਕਿ ਉਹ ਪੰਜਾਬ ਨੂੰ ਅਫਗਾਨ ਰਾਜ ਵਿੱਚ ਨਹੀ ਜਾਣ ਦੇਣਗੇ ।

– ਬਾਬਾ ਰਾਮ ਸਿੰਘ ਨੇ 1861 ਵਿੱਚ ਨਾਮਧਾਰੀ ਲਹਿਰ ਚਲਾਈ ।

– 1919 ਵਿੱਚ ਸਾਕਾ ਜਲਿਆਂ ਵਾਲਾ ਵਾਪਰਿਆ ।

– 1978 ਵਿੱਚ ਨਕਲੀ ਨਿਰੰਕਾਰੀਆਂ ਨੇ ਅੰਮ੍ਰਿਤਸਰ 13 ਸਿੱਖ ਸ਼ਹੀਦ ਕੀਤੇ ।

15 ਅਪ੍ਰੈਲ 1563 – ਗੁਰੂ ਅਰਜਨ ਦੇਵ ਜੀ ਦਾ ਆਗਮਨ ਦਿਵਸ਼ ।

16 ਅਪ੍ਰੈਲ 1780 – ਦਲ ਖਾਲਸਾ ਨੇ ਦਿੱਲੀ ਤੇ ਧਾਵਾ ਕੀਤਾ ।

24 ਅਪ੍ਰੈਲ 1980 – ਗੁਰਬਚਨ ਸਿੰਘ ਨਿਰੰਕਾਰੀ ਨੂੰ ਦਿੱਲੀ ਵਿੱਚ ਕਤਲ ਕੀਤਾ ਗਿਆ ।

27 ਅਪ੍ਰੈਲ 1925 – ਜੈਤੋ ਦਾ ਮੋਰਚਾ ਜਿਤਿਆ ।

30 ਅਪ੍ਰੈਲ 1688 – ਭੰਗਾਣੀ ਦੀ ਲੜਾਈ ਸ੍ਰੀ ਦਸਮੇਸ਼ ਪਿਤਾ ਨੇ ਜਿੱਤੀ ।

Walbro Printers #404675, 403177